# ਸਹੀ ਬੁਖਾਰੀ ਅਤੇ ਸਹੀ ਮੁਸਲਿਮ ਦੀ ਸਿਹਤ ਤੇ ਉੱਮਤ ਦੀ ਸਹਿਮਤੀ।

ਦੁਨੀਆਂ ਦੇ ਸਭ ਤੋਂ ਬੇਹਤਰੀਨ ਇਨਸਾਨ, ਅੱਲ੍ਹਾ ਦੇ ਰਸੂਲ ਮੁਹੰਮਦ ﷺ ਦੀ ਜ਼ਿੰਦਗੀ ਦੇ ਸੁਨਿਹਰੀ ਪਲਾਂ ਦੀ ਲਿਖਤੀ ਰਿਕਾਰਡਿੰਗ ਨੂੰ ਦੇਖਣ ਦਾ ਸਭ ਤੋਂ ਬੇਹਤਰੀਨ ਜ਼ਰੀਆ ਹਦੀਸ ਦੀਆਂ ਕਿਤਾਬਾਂ ਹਨ ਅਤੇ ਉਹਨਾਂ ਵਿੱਚੋਂ ਵੀ ਖਾਸ ਤੌਰ ਤੇ ਸਹੀਹੈਨ (ਯਾਨੀ 2 ਸਹੀ ਕਿਤਾਬਾਂ) ਹਨ
ਅਰਥਾਤ
ਸਹੀ ਬੁਖ਼ਾਰੀ ਅਤੇ ਸਹੀ ਮੁਸਲਿਮ
ਇਸਲਾਮ ਦੇ ਉਲਾਮਾ ਦੀ ਇਸ ਗੱਲ ਉਪਰ ਸਹਿਮਤੀ ਹੈ, ਕਿ ਕੁਰਆਨ ਤੋਂ ਬਾਅਦ ਇਹ 2 ਕਿਤਾਬਾਂ ਇਸ ਜ਼ਮੀਨ ਉੱਪਰ ਸਭ ਤੋਂ ਸਹੀ ਤਰੀਨ ਕਿਤਾਬਾਂ ਹਨ।
ਇਹਨਾਂ ਵਿੱਚ ਮੌਜੂਦ ਮਰਫੂ ਮੁੱਤਾਸਿਲ ਹਦੀਸਾਂ ਨਬੀ ﷺ ਦੇ ਜੀਵਨ ਦੇ ਉਹ ਪਲ ਹਨ ਜੋ ਅੱਲ੍ਹਾ ਤਾਅਲਾ ਨੇ ਇਨਸਾਨੀਅਤ ਦੀ ਰਹਿਨੁਮਾਈ ਲਈ ਮਹਿਫੂਜ਼ ਕਰ ਦਿੱਤੇ ਹਨ।
ਜਿਵੇਂ ਕਿ ਅੱਲ੍ਹਾ ਤਾਅਲਾ ਨੇ ਕੁਰਆਨ ਵਿੱਚ ਸਾਨੂੰ ਇਹ ਖ਼ਬਰ ਦਿੱਤੀ ਹੈ ਕਿ ਨਬੀ ਮੁਹੰਮਦ ﷺ ਸਾਡੇ ਲਈ ਇੱਕ ਰੋਲ ਮਾਡਲ ਹਨ। ਹੁਣ ਕੁਰਆਨ ਦੀ ਇਹ ਆਇਤ ਕਿਆਮਤ ਤੱਕ ਲਈ ਮਹਿਫੂਜ਼ ਹੈ। ਤਾਂ ਅੱਲ੍ਹਾ ਤਾਅਲਾ ਨੇ ਸਾਡੇ ਲਈ, ਸਾਡੇ ਉਸ ਰਸੂਲ ਅਤੇ ਰੋਲ ਮਾਡਲ ਦੀ ਜ਼ਿੰਦਗੀ ਦੇ ਪਲਾਂ ਨੂੰ ਵੀ ਕਿਆਮਤ ਤੱਕ ਲਈ ਮਹਿਫੂਜ਼ ਕਰ ਦਿਤਾ ਹੈ, ਤਾਂ ਜੋ ਅਸੀਂ ਹੂ ਬ ਹੂ ਉਹਨਾਂ ਦੇ ਕਥਨਾਂ ਅਤੇ ਅਮਲਾਂ ਦੀ ਪਾਲਣਾ ਅਤੇ ਪੈਰਵੀ ਕਰ ਸਕੀਏ।
ਇਹਨਾਂ ਦੋਵੇਂ ਕਿਤਾਬਾਂ ਦੇ ਕਈ ਭਾਸਾਂਵਾਂ ਵਿੱਚ ਤਰਜਮੇਂ ਵੀ ਹੋ ਚੁੱਕੇ ਹਨ।
ਤਾਂ ਆਉ ਅਸੀਂ ਇਹਨਾਂ 2 ਕਿਤਾਬਾਂ ਬਾਰੇ ਕੁੱਝ ਮੁੱਢਲੀ ਜਾਣਕਾਰੀ ਹਾਸਿਲ ਕਰੀਏ।

1. ਸਹੀ ਬੁਖਾਰੀ
ਇਸ ਕਿਤਾਬ ਦਾ ਪੂਰਾ ਨਾਮ
ਅਲ-ਜਾਮੇ ਅਲ-ਮੁਸਨਦ ਅਸ-ਸਹੀ ਅਲ-ਮੁਖਤਸਰ ਮਿਨ ਉਮੂਰੀ ਰਸੂਲ ਅੱਲ੍ਹਾ ﷺ ਵ ਸੁਨਨਹੀ ਵ ਅੱਯਾਮਿਹੀ

ਅਰਥਾਤ ਅੱਲ੍ਹਾ ਦੇ ਰਸੂਲ ﷺ ਦੀ ਸੁੰਨਤ ਅਤੇ ਉਹਨਾਂ ਦੇ ਜੀਵਨ ਦੇ ਪਲਾਂ ਦੇ ਮਾਮਲਿਆਂ ਬਾਰੇ ਇੱਕ ਜਾਮੇ, ਮੁਸਨਦ, ਸਹੀ ਅਤੇ ਮੁਖਤਸਰ ਕਿਤਾਬ।

ਜਾਮੇ-ਅਰਥਾਤ ਅਜਿਹੀ ਪੁਸਤਕ ਜਿਸ ਵਿਚ ਅਕੀਦੇ, ਅਹਕਾਮ, ਤਫ਼ਸੀਰ (ਵਿਆਖਿਆ), ਇਤਿਹਾਸ, ਜੁਹਦ ਅਤੇ ਸ਼ਿਸ਼ਟਾਚਾਰ ਆਦਿ ਦੇ ਸਾਰੇ ਅਧਿਆਏ ਸ਼ਾਮਲ ਹੋਣ।
ਮੁਸਨਦ- ਅਰਥਾਤ ਹਦੀਸ ਦੀ ਸਨਦ ਨਬੀ ﷺ ਤੱਕ ਪਹੁੰਚਦੀ ਹੈ।

ਇਸ ਨੂੰ ਇਮਾਮ ਮੁਹੰਮਦ ਬਿਨ ਇਸਮਾਈਲ ਬੁਖਾਰੀ (ਰਹਿ) ਦੁਆਰਾ 16 ਸਾਲਾਂ ਦੇ ਅਰਸੇ ਵਿੱਚ ਬਹੁਤ ਸਖਤ ਮਿਹਨਤ ਨਾਲ ਸੰਕਲਿਤ ਕੀਤਾ ਗਿਆ।
ਇਸ ਕਿਤਾਬ ਨੂੰ ਹਦੀਸ ਦੀਆਂ ਕਿਤਾਬਾਂ ਵਿੱਚ ਪਹਿਲਾਂ ਸਥਾਨ ਹਾਸਿਲ ਹੈ।
ਕਿਤਾਬ ਨੂੰ ਤਰਤੀਬ ਦੇ ਤੌਰ 'ਤੇ ਕਈ ਵੱਡੇ ਅਤੇ ਕਈ ਛੋਟੇ ਭਾਗਾਂ ਵਿੱਚ ਵਿਵਸਥਿਤ ਕੀਤਾ ਗਿਆ ਹੈ। ਵੱਡੇ ਭਾਗਾਂ ਨੂੰ ਕਿਤਾਬਾਂ ਅਤੇ ਛੋਟੇ ਭਾਗਾਂ ਨੂੰ ਬਾਬ (ਅਧਿਆਵਾਂ) ਵਜੋਂ ਪੇਸ਼ ਕੀਤਾ ਗਿਆ ਹੈ।
ਇਸ ਵਿੱਚ ਤਕਰੀਬਨ 97 ਕਿਤਾਬਾਂ (ਯਾਨੀ ਵੱਡੇ ਭਾਗ) ਹਨ।
ਜਿਵੇਂ ਕਿ
ਕਿਤਾਬ ਉਲ ਇਲਮ (ਇਲਮ ਦੀ ਕਿਤਾਬ)
ਕਿਤਾਬ ਉਲ ਇਮਾਨ (ਇਮਾਨ ਦੀ ਕੀਤਾਬ)
ਕਿਤਾਬ ਉਸ ਸਲਾਤ (ਨਮਾਜ਼ ਦੀ ਕਿਤਾਬ) ਆਦਿ
ਅਤੇ ਹਰੇਕ ਕਿਤਾਬ ਨੂੰ ਅੱਗੇ ਕਈ ਬਾਬ (ਅਧਿਆਵਾਂ) ਵਿੱਚ ਵੰਡਿਆ ਹੋਇਆ ਹੈ।
ਜਿਵੇਂ ਕਿ ਕਿਤਾਬ ਉਸ ਸਲਾਤ ਵਿੱਚ ਅੱਗੇ 100+ ਬਾਬ ਹਨ, ਅਤੇ ਹਰੇਕ ਬਾਬ ਵਿੱਚ ਉਸੇ ਮੁੱਦੇ ਦੇ ਆਧਾਰਿਤ ਹਦੀਸਾਂ ਹੁੰਦੀਆਂ ਹਨ, ਜਿਵੇਂ ਕਿ ਇੱਕ ਬਾਬ ਸਜਦੇ ਦਾ ਵਰਨਣ ਤਾਂ ਉਸ ਵਿੱਚ ਸਜਦੇ ਦੇ ਮੁੱਦੇ ਬਾਰੇ ਹਦੀਸਾਂ ਹੁੰਦੀਆਂ ਹਨ।
ਇਸ ਕਿਤਾਬ ਵਿੱਚ (ਹਦੀਸਾਂ ਦੇ ਤਕਰਾਰ ਸਮੇਤ) ਕੁੱਲ 7500+ ਹਦੀਸਾਂ ਹਨ।
ਅਤੇ ਬਿਨਾਂ ਦੁਹਰਾਏ 3000 ਦੇ ਕਰੀਬ ਹਨ।

ਇਬਨੇ  ਸਲਾਹ ਫ਼ਰਮਾਉਂਦੇ ਹਨ, ਕਿ ਅੱਲ੍ਹਾ ਦੀ ਕਿਤਾਬ (ਕੁਰਆਨ) ਤੋਂ ਬਾਅਦ, ਸਹੀ ਬੁਖਾਰੀ ਅਤੇ ਸਹੀ ਮੁਸਲਿਮ ਸਭ ਤੋਂ ਪ੍ਰਮਾਣਿਕ (ਸਹੀ) ਕਿਤਾਬਾਂ ਹਨ।

ਇਮਾਮ ਨਸਾਈ ਨੇ ਲਿਖਿਆ ਹੈ ਕਿ, ਕਿਤਾਬਾਂ ਵਿੱਚੋਂ ਸਭ ਤੋਂ ਵਧੀਆ ਕਿਤਾਬ (ਕਿਤਾਬ ਅਲ-ਬੁਖਾਰੀ ਹੈ।

ਸ਼ਾਹ ਵਲੀਉੱਲਾ ਮੁਹੱਦੀਸ ਦੇਹਲਵੀ ਨੇ ਆਪਣੀ ਕਿਤਾਬ ਹੱਜਤੁੱਲਾ ਅਲ-ਬਲਿਗਾ ਵਿੱਚ ਲਿਖਿਆ, ਜੋ ਇਨਸਾਨ ਇਸ ਪੁਸਤਕ ਦੀ ਮਹਾਨਤਾ ਵਿੱਚ ਵਿਸ਼ਵਾਸ ਨਹੀਂ ਰੱਖਦਾ, ਉਹ ਇੱਕ ਬਿਦਾਅਤੀ ਹੈ ਅਤੇ ਮੁਸਲਮਾਨਾਂ ਦੇ ਮਾਰਗ ਤੋਂ ਭਟਕ ਗਿਆ ਹੈ। ਬਾਅਦ ਵਿੱਚ, ਉਹ ਸਹੁੰ ਚੁੱਕਦੇ ਹਨ ਅਤੇ ਕਹਿੰਦੇ ਹਨ, ਅੱਲ੍ਹਾ ਤਾਅਲਾ ਨੇ ਇਸ ਕਿਤਾਬ ਨੂੰ ਜੋ ਪ੍ਰਸਿੱਧੀ ਪ੍ਰਦਾਨ ਕੀਤੀ ਹੈ, ਉਸਤੋਂ ਵੱਧ ਦੀ ਕਲਪਨਾ ਨਹੀਂ ਕੀਤੀ ਜਾ ਸਕਦੀ।

2. ਸਹੀ ਮੁਸਲਿਮ
ਕਿਤਾਬ ਦਾ ਨਾਮ
ਕਿਤਾਬ ਅਸ-ਸਹੀ
ਇਸ ਪੁਸਤਕ ਦਾ ਸੰਕਲਨ ਇਮਾਮ ਅਬੁਲ ਹੁਸੈਨ ਮੁਸਲਿਮ ਬਿਨ ਹੱਜਾਜ ਨੇ ਕੀਤਾ ਹੈ, ਇਸ ਪੁਸਤਕ ਵਿਚ ਉਸ ਨੇ ਉਨ੍ਹਾਂ ਪ੍ਰਮਾਣਿਕ ਹਦੀਸਾਂ ਨੂੰ ਇਕੱਠਾ ਕੀਤਾ ਹੈ ਜਿਨ੍ਹਾਂ ਦੀ ਪ੍ਰਮਾਣਿਕਤਾ 'ਤੇ ਵਿਦਵਾਨਾਂ ਅਤੇ ਮੁਹੱਦਿਸਾਂ ਨੇ ਸਹਿਮਤੀ ਪ੍ਰਗਟਾਈ ਹੈ।
ਇਹ ਪੁਸਤਕ ਲਗਭਗ ਪੰਦਰਾਂ ਸਾਲਾਂ ਵਿਚ ਸੰਕਲਿਤ ਕੀਤੀ ਗਈ ਅਤੇ ਇਸ ਵਿਚ ਬਿਨਾਂ ਦੁਹਰਾਏ ਤਿੰਨ ਹਜ਼ਾਰ ਤੋਂ ਵੱਧ ਹਦੀਸ ਇਕੱਤਰ ਕੀਤੀਆਂ ਗਈਆਂ ਹਨ।
ਅਤੇ (ਹਦੀਸਾਂ ਦੇ ਤਕਰਾਰ ਸਮੇਤ) ਕੁੱਲ 7100+ ਹਦੀਸਾਂ ਹਨ।
ਇਸ ਵਿੱਚ ਮੁਕੱਦਮੇ ਸਮੇਤ ਤਕਰੀਬਨ 57 ਕਿਤਾਬਾਂ (ਯਾਨੀ ਵੱਡੇ ਭਾਗ) ਹਨ।ਜਿਵੇਂ ਕਿ ਕਿਤਾਬ ਉਲ ਇਮਾਨ (ਇਮਾਨ ਦੀ ਕੀਤਾਬ)
ਕਿਤਾਬ ਉਸ ਸਲਾਤ (ਨਮਾਜ਼ ਦੀ ਕਿਤਾਬ)
ਕਿਤਾਬ ਉਜ਼ ਜ਼ਕਾਤ (ਜ਼ਕਾਤ ਦੀ ਕਿਤਾਬ) ਆਦਿ

ਅਤੇ ਹਰੇਕ ਕਿਤਾਬ ਨੂੰ ਅੱਗੇ (ਇਮਾਮ ਨਵਵੀ ਨੇ) ਕਈ ਬਾਬ (ਅਧਿਆਵਾਂ) ਵਿੱਚ ਵੰਡਿਆ ਹੈ।
ਇਹ ਵੀ ਇੱਕ ਜਾਮੇ ਕਿਤਾਬ ਹੈ।
ਨੋਟ-ਇਹਨਾਂ ਦੋਵੇਂ ਕਿਤਾਬਾਂ ਵਿੱਚ ਕੁੱਝ ਮੁਅੱਲ-ਲੱਕ ਰਵਾਇਤਾਂ ਵੀ ਮੌਜੂਦ ਹਨ, ਅਤੇ ਸਹੀ ਬੁਖ਼ਾਰੀ ਵਿੱਚ ਸਹੀ ਮੁਸਲਿਮ ਦੇ ਮੁਕਾਬਲੇ ਜਿਆਦਾ ਹਨ।

ਉੱਲਮਾ ਦੇ ਅਕਵਾਲ

1. ਇਮਾਮ ਇਬਨੇ  ਸਲਾਹ ਲਿਖਦੇ ਹਨ
ਇਮਾਮ ਮੁਸਲਿਮ ਨੇ ਆਪਣੀ ਪੁਸਤਕ ਵਿਚ ਜਿਨ੍ਹਾਂ ਹਦੀਸ ਨੂੰ ਸਹੀ ਕਿਹਾ ਹੈ, ਉਹਨਾਂ ਦੀ ਸਿਹਤ ਕਤੱਈ (ਯਕੀਨੀ) ਹੈ (ਯਾਨੀ ਉਹ ਬਿਲਕੁਲ ਸਹੀ ਹਨ) ਅਤੇ ਉਹਨਾਂ ਤੋਂ ਹਕੀਕਤ ਵਿੱਚ ਇਲਮ ਨਜ਼ਰੀ ਹਾਸਿਲ ਹੁੰਦਾ ਹੈ (ਉਹ ਹਕੀਕਤ ਵਿਚ ਸਿਧਾਂਤਕ ਗਿਆਨ ਪ੍ਰਦਾਨ ਕਰਦੀਆਂ ਹਨ)
ਇਹੀ ਹਾਲ ਉਨ੍ਹਾਂ ਹਦੀਸ ਦਾ ਹੈ ਜਿਨ੍ਹਾਂ ਨੂੰ ਇਮਾਮ ਬੁਖਾਰੀ ਨੇ ਆਪਣੀ ਪੁਸਤਕ ਵਿਚ ਸਹੀ ਕਿਹਾ ਹੈ ਅਤੇ ਇਸ ਦਾ ਇੱਕ ਕਾਰਨ ਇਹ ਵੀ ਹੈ ਕਿ ਸਾਰੀ ਉੱਮਤ ਦੇ ਨਜ਼ਦੀਕ ਇਹਨਾ ਕਿਤਾਬਾਂ ਨੂੰ ਤਲੱਕੀ ਬਿਲ ਕੁਬੂਲ ਹਾਸਿਲ ਹੈ, ਸਿਵਾਏ ਉਹਨਾਂ ਲੋਕਾਂ ਦੇ ਜਿਹਨਾਂ ਦੀ ਸਹਿਮਤੀ ਜਾਂ ਅਸਹਿਮਤੀ ਨਾਲ, ਇਸ ਇੱਜਮਾ ਦੀ ਸਿਹਤ ਤੇ ਕੋਈ ਅਸਰ ਨਹੀਂ ਪੈਂਦਾ।
(ਸਿਆਨਤ ਸਹੀ ਮੁਸਲਿਮ ਇਬਨੇ ਸਲਾਹ ਪੰਨਾ 85)

2. ਇਮਾਮ ਇਬਨੇ ਕਸੀਰ (ਇੱਖਤਿਸਾਰ ਉੱਲੂਮ ਅਲ ਹਦੀਸ 1/124)
3. ਇਮਾਮ ਬੇਹੱਕੀ (ਮਾਰਿਫ਼ਤੁ ਸੁਨਨ ਵਲ ਆਸਾਰ 1/106)

4. ਅਬੂ ਇਸਹਾਕ ਅਲ-ਅਸਫਰਾਨੀ (ਰਹਿ) ਨੇ ਵੀ ਇਸ ਇੱਜਮਾ (ਸਹਿਮਤੀ) ਦਾ ਹਵਾਲਾ ਦਿੱਤਾ ਹੈ ਕਿ ਸਹੀਹੈਨ ਦੀਆਂ ਸਾਰੀਆਂ ਹਦੀਸ ਸਹੀ ਹਨ ਅਤੇ ਉਨ੍ਹਾਂ ਤੋਂ ਯਕੀਨੀ ਗਿਆਨ ਪ੍ਰਾਪਤ ਹੁੰਦਾ ਹੈ।
ਇਮਾਮ ਇਬਨੇ ਹਜਰ, ਲਿਖਦੇ ਹਨ

ਉਸਤਾਦ ਅਬੂ ਇਸਹਾਕ ਅਸਫ਼ਰਾਨੀ ਨੇ ਕਿਹਾ: ਅਹਿਲੇ ਫਨ (ਹਦੀਸ ਵਿਗਿਆਨ ਦੇ ਮਾਹਿਰ) ਲੋਕ ਇਸ ਗੱਲ 'ਤੇ ਸਹਿਮਤ ਹਨ ਕਿ ਜੋ ਹਦੀਸਾਂ  ਸਹੀਹੈਨ ਵਿਚ ਮੌਜੂਦ ਹਨ, ਉਹ ਯਕੀਨ (ਪੁਸ਼ਟੀ, ਨਿਸ਼ਚਤਤਾ) ਦੇ ਨਾਲ ਅੱਲ੍ਹਾ ਦੇ ਰਸੂਲ ਤੋਂ ਸਾਬਿਤ ਹਨ।
(ਅਨ-ਨੁਕਤ ਅਲਾ ਕਿਤਾਬ ਇਬਨੇ  ਸਲਾਹ, ਭਾਗ 1, ਪੰਨਾ 377)

5. ਸੇਖ ਜੁਵੈਨੀ ਫ਼ਰਮਾਉਂਦੇ ਹਨ
ਜੇਕਰ ਕੋਈ ਵਿਅਕਤੀ ਇਹ ਸਹੁੰ ਖਾਵੇ ਕਿ ਜੇਕਰ ਸਹੀ ਬੁਖਾਰੀ ਅਤੇ ਸਹੀ ਮੁਸਲਿਮ ਵਿਚਲੀਆਂ ਸਾਰੀਆਂ ਹਦੀਸ ਸਹੀ ਨਹੀਂ ਹਨ ਤਾਂ ਉਸ ਦੀ ਪਤਨੀ ਨੂੰ  ਤਲਾਕ ਹੋ ਜਾਵੇ, ਅਜਿਹੀ ਸਥਿਤੀ ਵਿਚ ਉਸ ਦੀ ਪਤਨੀ ਨੂੰ ਤਲਾਕ ਨਹੀਂ ਹੋਵੇਗਾ ਅਤੇ ਨਾ ਹੀ ਉਹ ਵਿਅਕਤੀ ਹਾਨਸ ਹੋਵੇਗਾ, ਕਿਉਂਕਿ ਮੁਸਲਮਾਨਾਂ ਦਾ ਸਹੀ ਬੁਖਾਰੀ ਅਤੇ ਸਹੀ ਮੁਸਲਿਮ ਦੀ ਸਿਹਤ ਬਾਰੇ ਇੱਜਮਾ (ਸਹਿਮਤੀ) ਹੈ।
(ਅਲ-ਮਿਨਹਾਜ ਸ਼ਰਹ ਸਹੀਹ ਮੁਸਲਿਮ, ਇਮਾਮ ਨਵਵੀ, ਜਿਲਦ 1, ਪੰਨਾ 136)

6. ਸ਼ਾਹ ਵਲੀਉੱਲਾ ਦੇਹਲਵੀ ਕਹਿੰਦੇ ਹਨ:
ਜਿੱਥੋਂ ਤੱਕ ਸਹੀਹੈਨ ਦਾ ਮਾਮਲਾ ਹੈ, ਤਾਂ ਮੁਹੱਦੀਸੀਨ ਇਸ ਗੱਲ 'ਤੇ ਸਹਿਮਤ ਹਨ ਕਿ ਜੋ ਵੀ ਮੁੱਤਾਸਿਲ ਮਰਫੂ ਹਦੀਸਾਂ ਸਹੀਹੈਨ ਵਿੱਚ ਦਰਜ ਹਨ ਉਹ ਨਿਸ਼ਚਤ ਤੌਰ 'ਤੇ ਪ੍ਰਮਾਣਿਕ (ਸਹੀ) ਹਨ, ਅਤੇ ਇਨ੍ਹਾਂ ਦੋਵਾਂ ਪੁਸਤਕਾਂ ਦੀ ਸਨਦ ਉਨ੍ਹਾਂ ਦੇ ਲੇਖਕਾਂ ਤੱਕ ਮੁਤਵਾਤਿਰ ਹੈ, ਅਤੇ ਜੋ ਕੋਈ ਵੀ ਇਹਨਾਂ ਕਿਤਾਬਾਂ ਦੀ ਕਦਰ ਓ ਕੀਮਤ ਨੂੰ ਘਟਾਉਣਾ ਚਾਹੁੰਦਾ ਹੈ (ਇਹਨਾਂ ਦੀ ਮਹਾਨਤਾ ਵਿੱਚ ਵਿਸ਼ਵਾਸ ਨਹੀਂ ਰੱਖਦਾ) ਉਹ ਇੱਕ ਬਿਦਾਅਤੀ ਹੈ ਅਤੇ ਇਮਾਨ ਵਾਲਿਆਂ ਦੇ ਰਾਹ ਤੇ ਨਹੀਂ ਹੈ।
(ਅਲ-ਹੁਜਤੁੱਲਾ ਅਲ-ਬਾਲਿਗਾ ਭਾਗ 1, ਪੰਨਾ 297)

7. ਇਮਾਮ ਮੁਹੰਮਦ ਬਿਨ ਤਾਹਿਰ ਅਲ ਮਕਦਸੀ (507 ਹ) ਫ਼ਰਮਾਉਂਦੇ ਹਨ
ਹਲਾਲ ਅਤੇ ਹਰਾਮ ਦੇ ਇਹਨਾਂ ਮਸਲਿਆਂ ਵਿੱਚ, ਸਾਡੇ ਅਤੇ ਉਹਨਾਂ ਦੇ ਦਰਮਿਆਨ ਉਹ (ਹਦੀਸਾਂ) ਹਨ ਜੋ ਸਹੀਹੈਨ ਵਿੱਚ ਦਰਜ ਹਨ, ਇਮਾਮ ਬੁਖਾਰੀ ਦੀ ਸਹੀ ਬੁਖਾਰੀ ਅਤੇ ਇਮਾਮ ਮੁਸਲਿਮ ਦੀ ਸਹੀ ਮੁਸਲਿਮ, ਜਿਹਨਾਂ ਦੇ ਬਾਰੇ ਵਿੱਚ ਮੁਸਲਮਾਨਾਂ ਦਾ ਇੱਜਮਾ (ਸਹਿਮਤੀ) ਹੈ, ਕਿ ਇਹਨਾਂ ਕਿਤਾਬਾਂ ਵਿੱਚ ਦਰਜ ਸਾਰੀਆਂ

ਰਵਾਇਤਾਂ ਮਕਬੂਲ (ਕਾਬਿਲੇ ਕੁਬੂਲ) ਹਨ। ਅਤੇ ਜੋ ਰਵਾਇਤਾਂ ਸਹੀਹੈਨ ਵਿੱਚ ਨਹੀਂ ਹਨ, ਪਰ ਉਹ ਬੁਖਾਰੀ ਅਤੇ ਮੁਸਲਿਮ ਦੀ ਸ਼ਰਤ ਤੇ ਸਹੀ ਹਨ ਤਾਂ ਉਹ ਵੀ ਮਕਬੂਲ ਹਨ, ਅੱਲ੍ਹਾ ਤਾਅਲਾ ਇਹਨਾਂ ਤੋਂ ਰਾਜ਼ੀ ਹੋਵੇ।
(ਬਾ ਹਵਾਲਾ ਅਹਾਦੀਸ ਸਹੀਹੈਨ ਬਈਨਲ ਜ਼ਨ ਵਲ ਯਕੀਨ  ਪੰਨਾ 20)

8. ਇਮਾਮ ਨਸਾਈ ਫ਼ਰਮਾਉਂਦੇ ਹਨ
ਇਹਨਾਂ ਸਾਰੀਆਂ ਕਿਤਾਬਾਂ ਵਿੱਚੋਂ ਮੁਹੰਮਦ ਬਿਨ ਇਸਮਾਈਲ ਬੁਖਾਰੀ ਦੀ ਕਿਤਾਬ ਤੋਂ ਬੇਹਤਰ ਕੋਈ ਕਿਤਾਬ ਨਹੀਂ।
(ਤਾਰੀਖ ਬਗਦਾਦ 2/9 ਸਨਦ ਸਹੀ)

9. ਇਮਾਮ ਦਾਰਾਕੁਤਨੀ ਫ਼ਰਮਾਉਂਦੇ ਹਨ
ਇਹਨਾਂ ਸਾਰੀਆਂ ਕਿਤਾਬਾਂ ਵਿੱਚੋਂ ਇਮਾਮ ਮੁਹੰਮਦ ਬਿਨ ਇਸਮਾਈਲ ਬੁਖਾਰੀ ਦੀ ਕਿਤਾਬ ਨਾਲੋਂ ਜਿਆਦਾ ਬੇਹਤਰ ਅਤੇ ਅਫ਼ਜ਼ਲ ਕਿਤਾਬ ਕੋਈ ਨਹੀਂ।
(ਅਤਰਾਫ਼ ਅਲ ਗਰਾਇਬ ਮੁਹੰਮਦ ਬਿਨ ਤਾਹਿਰ ਕਮਦਸੀ 1/20)

10. ਅੱਲਾਮਾ ਐਨੀ ਹਨਫ਼ੀ ਫ਼ਰਮਾਉਂਦੇ ਹਨ
ਪੂਰਬ ਅਤੇ ਪੱਛਮ ਦੇ ਉੱਲਮਾ ਦੀ ਸਹਿਮਤੀ ਹੈ ਕਿ ਅੱਲ੍ਹਾ ਦੀ ਕਿਤਾਬ (ਕੁਰਆਨ) ਤੋਂ ਬਾਅਦ ਸਹੀ ਬੁਖਾਰੀ ਅਤੇ ਸਹੀ ਮੁਸਲਿਮ ਤੋਂ ਜਿਆਦਾ ਸਹੀ ਕਿਤਾਬ ਕੋਈ ਨਹੀਂ।
(ਉਮਦਾਤੁਲ ਕਾਰੀ ਜ 1 ਸ 5)

11. ਮੁੱਲਾ ਅਲੀ ਕਾਰੀ ਹਨਫ਼ੀ ਫ਼ਰਮਾਉਂਦੇ ਹਨ
ਉੱਲਮਾ ਦੀ ਇਸ ਗੱਲ ਉੱਪਰ ਸਹਿਮਤੀ ਹੈ ਕਿ ਸਹੀਹੈਨ (ਸਹੀ ਬੁਖਾਰੀ ਅਤੇ ਸਹੀ ਮੁਸਲਿਮ) ਨੂੰ ਤਲੱਕੀ ਬਿਲ ਕੁਬੂਲ ਹਾਸਿਲ ਹੈ, ਅਤੇ ਲਿਖੀਆਂ ਗਈਆਂ ਕਿਤਾਬਾਂ ਵਿੱਚੋਂ ਬੁਖਾਰੀ ਅਤੇ ਮੁਸਲਿਮ ਸਭ ਤੋਂ ਜਿਆਦਾ ਸਹੀ ਹਨ।
(ਸ਼ਰਹ ਮਿਸਕਾਤ 1/58)

12. ਸੇਖ ਅਬੂ ਨਸਰ ਅਸ-ਸਿਜਜ਼ੀ ਫ਼ਰਮਾਉਂਦੇ ਹਨ

ਅਹਿਲੇ ਇਲਮ ਫੁਕਹਾ ਵਗੈਰਾ ਦਾ ਇੱਜਮਾ (ਸਹਿਮਤੀ) ਹੈ ਕਿ ਅਗਰ ਕੋਈ ਇਨਸਾਨ ਤਲਾਕ ਦੀ ਸਹੁੰ ਖਾ ਕੇ ਕਹੇ ਕਿ ਸਹੀ ਬੁਖਾਰੀ ਵਿੱਚ ਨਬੀ ਤੋਂ ਜੋ ਵੀ ਰਵਾਇਤ ਹੈ, ਉਹ ਯਕੀਨਨ ਸਹੀ ਹੈ, ਅਤੇ ਅੱਲ੍ਹਾ ਦੇ ਰਸੂਲ ਨੇ ਇਸਨੂੰ ਫ਼ਰਮਾਇਆ ਹੈ। ਤਾਂ ਇਸ ਵਿੱਚ ਕੋਈ ਸ਼ੱਕ ਨਹੀਂ ਕਿ ਉਸਦੀ ਕਸਮ ਨਹੀ ਟੁੱਟੇਗੀ, ਅਤੇ ਉਸਦੀ ਔਰਤ ਉਸਦੇ ਨਿਕਾਹ ਵਿੱਚ ਬਾਕੀ ਰਹੇਗੀ।
(ਉਲੂਮ ਉਲ ਹਦੀਸ ਇਬਨੇ ਸਲਾਹ ਪ 38-39)

ਦਿਓਬੰਦ ਉੱਲਮਾ ਦੇ ਅਕਵਾਲ

1. ਮਦਰਸਾ ਦਿਓਬੰਦ ਦੇ ਬਾਨੀ ਮੁਹੰਮਦ ਕਾਸਿਮ ਨਾਨੋਤਵੀ ਸਾਹਿਬ ਨੇ ਅਬਦੁਰ ਰਹਿਮਾਨ ਸਾਹਿਬ ਨੂੰ ਕਿਹਾ, ਕਿ ਭਾਈ ਮੈਂ ਤੇਰੇ ਲਈ ਕੀ ਦੁਆ ਕਰਾਂ, ਮੈਂ ਤਾਂ ਆਪਣੀਆਂ ਅੱਖਾਂ ਨਾਲ ਤੈਨੂੰ ਦੋਵੇਂ ਜਹਾਨਾ ਦੇ ਬਾਦਸ਼ਾਹ ਅੱਲ੍ਹਾ ਦੇ ਰਸੂਲ ﷺ ਦੇ ਸਾਹਮਣੇ ਬੁਖਾਰੀ ਪੜ੍ਹਦੇ ਹੋਏ ਦੇਖਿਆ ਹੈ।
(ਹਿਕਾਇਤ ਔਲੀਆ ਪੰਨਾ 272 ਹਿਕਾਇਤ:254)

ਹੁਣ ਇਹ ਕਿੱਸਾ ਸਹੀ ਹੈ ਜਾ ਗਲਤ ਇਹ ਤਾਂ ਦਿਓਬੰਦਆਂ ਨੂੰ ਪੁੱਛੋ,
ਮਾਲੂਮ ਇਹ ਹੁੰਦਾ ਕਿ ਦਿਓਬੰਦਆਂ ਦੇ ਨਜ਼ਦੀਕ ਅਬਦੁਰ ਰਹਿਮਾਨ ਸਾਹਿਬ ਮੁਹੰਮਦ ﷺ ਦੇ ਸਾਹਮਣੇ ਸਹੀ ਬੁਖਾਰੀ ਪੜ੍ਹਦੇ ਸਨ, ਹੁਣ ਅਗਰ ਇਸ ਵਿੱਚ ਕੋਈ ਕਮਜ਼ੋਰ ਹਦੀਸ ਹੁੰਦਾ ਤਾਂ ਨਬੀ ﷺ ਇਹਨਾਂ ਨੂੰ ਜਾਂ ਨਾਨੋਤਵੀ ਸਾਹਿਬ ਨੂੰ ਜਰੂਰ ਦੱਸ ਦਿੰਦੇ !!!!

2. ਅਨਵਰ ਸ਼ਾਹ ਕਸ਼ਮੀਰੀ ਦਿਓਬੰਦੀ ਫ਼ਰਮਾਉਂਦੇ ਹਨ
ਅਤੇ ਸਾਅਰਾਨੀ ਨੇ ਵੀ ਲਿਖਿਆ ਹੈ ਕਿ ਉਸਨੇ ਨਬੀ ﷺ ਨੂੰ ਦੇਖਿਆ, ਅਤੇ 8 ਆਦਮੀਆਂ ਦੇ ਨਾਲ ਜਿਹਨਾਂ ਵਿੱਚੋਂ ਇੱਕ ਹਨਫ਼ੀ ਸੀ, ਆਪ ﷺ ਨੂੰ ਸਹੀ ਬੁਖਾਰੀ ਪੜ੍ਹ ਕੇ ਸੁਣਾਈ। ਅਤੇ ਜੋ ਦੁਆ ਇਸਦੇ ਖਤਮ ਦੇ ਸਮੇਂ ਪੜ੍ਹੀ ਸੀ, ਲਿਖ ਦਿੱਤੀ, ਇਹ ਦੇਖਣਾ ਬੇਦਾਰੀ ਦੀ ਹਾਲਤ ਵਿੱਚ ਸਾਬਤ ਹੈ, ਅਤੇ ਇਸਦਾ ਇਨਕਾਰ ਜਹਾਲਤ ਹੈ।
(ਫ਼ੈਜ਼ ਉਲ ਬਾਰੀ 1/204)

ਹੁਣ ਇਹ ਕਿੱਸਾ ਸਹੀ ਹੈ ਜਾ ਗਲਤ ਇਹ ਤਾਂ ਦਿਓਬੰਦਆਂ ਨੂੰ ਪੁੱਛੋ,
ਮਾਲੂਮ ਇਹ ਹੁੰਦਾ ਕਿ ਦਿਓਬੰਦਆਂ ਦੇ ਵੱਡੇ ਆਲਿਮ ਦੇ ਨਜ਼ਦੀਕ ਨਬੀ ﷺ ਨੇ ਬੇਦਾਰੀ ਦੀ ਹਾਲਤ ਵਿੱਚ (ਦੁਨੀਆ ਵਿੱਚ ਆਕੇ) 18 ਆਦਮੀਆਂ ਨੂੰ ਸਹੀ ਬੁਖਾਰੀ ਪੜ੍ਹਾਈ, ਜਿਹਨਾਂ ਵਿੱਚੋਂ ਇੱਕ ਸੂਫੀ ਸਾਅਰਾਨੀ ਵੀ ਸੀ, ਹੁਣ ਅਗਰ ਇਸ ਵਿੱਚ ਕੋਈ ਕਮਜ਼ੋਰ ਹਦੀਸ ਹੁੰਦਾ ਤਾਂ ਨਬੀ ﷺ ਇਹਨਾਂ ਨੂੰ ਜਰੂਰ ਦੱਸ ਦਿੰਦੇ !!!!

3. ਮਸ਼ਹੂਰ ਦਿਓਬੰਦੀ ਆਲਿਮ ਮੁਹੰਮਦ ਇਦਰੀਸ ਕਾਂਧਲਵੀ
ਸਹੀ ਬੁਖਾਰੀ ਦੀ ਫ਼ਜ਼ੀਲਤ ਵਿੱਚ ਲਿਖਣ ਤੋਂ ਬਾਅਦ ਆਖਦੇ ਹਨ
ਕਿ ਕੀ ਇਹ ਜ਼ਮੀਨ ਦੇ ਸਾਰੇ ਉੱਲਮਾ ਦੀ ਮੁੱਤਾਫ਼ਿਕਾ ਸ਼ਾਜਿਸ ਸੀ ਕਿ ਬੁਖਾਰੀ ਨੂੰ ਇਸ ਦਰਜਾ ਅਸਮਾਨ ਉੱਪਰ ਪਹੁੰਚਾ ਦਿੱਤਾ, ਕਿ ਇਸਦੀ ਤਿਲਾਵਤ, ਇਸਦਾ ਦਰਸ ਅਤੇ ਤਦਰੀਸ, ਇਸਦੇ ਹਾਸ਼ੀਏ ਅਤੇ ਸ਼ਰਹ ਲਿਖਣਾ ਇਬਾਦਤ ਅਤੇ ਸਆਦਤ ਸਮਝਣ ਲੱਗੇ ਜਾਂ ਇਹ ਅੱਲ੍ਹਾ ਦੀ ਤਰਫ ਤੋਂ ਤਲੱਕੀ ਬਿਲ ਕੁਬੂਲ ਸੀ, ਕਿ ਬਿਜਲੀ ਦੀ ਤਰਹ ਪੂਰਬ ਅਤੇ ਪੱਛਮ ਵਿੱਚ ਫੈਲ ਗਈ। ਅਤੇ ਕੋਈ ਦਿਲ ਅਜਿਹਾ ਬਾਕੀ ਨਾ ਰਿਹਾ ਕਿ ਬੁਖਾਰੀ ਦੀ ਮੁਹੱਬਤ ਅਤੇ ਮਕਬੂਲੀਅਤ ਉਸਦੇ ਅੰਦਰ ਦਾਖਿਲ ਨਾ ਹੋ ਗਈ ਹੋਵੇ।
(ਫਿਰ ਕੁਰਆਨ ਦੀ ਆਇਤ 8:63 ਨਕਲ ਕਰਨ ਤੋਂ ਬਾਅਦ) ਆਖਦੇ ਹਨ
ਕਿ ਦਿਲਾਂ ਨੂੰ ਕਿਸੇ ਗੱਲ ਉੱਪਰ ਇਕੱਠਾ ਕਰ ਦੇਣਾ ਇਹ ਸਿਰਫ਼ ਅੱਲ੍ਹਾ ਅਜ਼ੀਜ ਅਲ ਹਕੀਮ ਦੀ ਕੁਦਰਤ ਹੈ, ਇਨਸਾਨ ਦੀ ਕੁਦਰਤ ਵਿੱਚ ਨਹੀਂ, ਅੱਲ੍ਹਾ ਦੀ ਕਸਮ ਮੈਨੂੰ ਤਾਂ ਇਸ ਕਿਸਮ ਦੀ ਕੁਬੂਲੀਅਤ ਅਤੇ ਮੁਹੱਬਤ, ਕੁਰਆਨ ਕਰੀਮ ਦੀ ਕੁਬੂਲੀਅਤ ਅਤੇ ਮੁਹੱਬਤ ਦਾ ਅਕਸ (ਉਦਾਹਰਨ ਅਤੇ ਨਮੂਨਾ) ਜਾਪਦੀ ਹੈ।
ਕੁਰਆਨ ਕਰੀਮ ਤੋਂ ਬਾਅਦ ਇਸ ਕਿਸਮ ਦੀ ਕੁਬੂਲੀਅਤ ਦੁਨੀਆ ਵਿੱਚ ਸਿਵਾਏ ਸਹੀ ਬੁਖਾਰੀ ਦੇ ਹੋਰ ਕਿਸੇ ਕਿਤਾਬ ਨੂੰ ਹਾਸਿਲ ਨਹੀਂ
(ਹੁੱਜੀਅਤ ਏ ਹਦੀਸ 175-176)

4. ਦਿਓਬੰਦੀ ਆਲਿਮ ਆਸਿਕ ਇਲਾਹੀ ਮੇਰਠੀ ਲਿਖਦੇ ਹਨ

ਕਿ ਇੱਕ ਵਾਰ ਅਬੂ ਜੈਦ ਮਰਵਜ਼ੀ ਨੇ ਖਵਾਬ ਦੇਖਿਆ ਕਿ ਨਬੀ ﷺ ਫਰਮਾ ਰਹੇ ਹਨ ਕਿ ਸ਼ਾਫੀ ਦੀ ਕਿਤਾਬ ਕੱਦ ਤੱਕ ਦੇਖਦਾ ਰਹੇਂਗਾ, ਮੇਰੀ ਕਿਤਾਬ ਕਿਓਂ ਨਹੀਂ ਦੇਖਦਾ? ਤਾਂ ਉਹਨਾਂ ਨੇ ਆਖਿਆ ਕਿ ਅੱਲ੍ਹਾ ਦੇ ਰਸੂਲ ﷺ ਤੁਹਾਡੀ ਕਿਤਾਬ ਕਿਹੜੀ ਹੈ? ਫ਼ਰਮਾਇਆ ਬੁਖਾਰੀ ਸਰੀਫ਼
(ਸਵਾਨੇਹ ਉਮਰੀ ਮੁਹੰਮਦ ਜਕਰੀਆ 324)

5. ਆਸਿਕ ਇਲਾਹੀ ਮੇਰਠੀ ਲਿਖਦੇ ਹਨ
ਕਿ ਜਮਹੂਰ ਦਾ ਮਸਲਕ ਇਹ ਹੈ ਕਿ ਸਭ ਤੋਂ ਮੁਕੱਦਮ ਬੁਖਾਰੀ ਹੈ, ਬਲਕਿ ਤਕਰੀਬਨ ਸਾਰੇ ਹੀ ਮੁਸਲਮਾਨਾਂ ਦੀ ਇਸ ਉੱਪਰ ਸਹਿਮਤੀ ਹੈ।
(ਸਵਾਨੇਹ ਉਮਰੀ ਮੁਹੰਮਦ ਜਕਰੀਆ 349-350)

6. ਮੁਫ਼ਤੀ ਰਸ਼ੀਦ ਅਹਿਮਦ ਲੁਧਿਆਣਵੀ ਦਿਓਬੰਦੀ ਲਿਖਦੇ ਹਨ
ਹਾਲਾਂਕਿ ਉੱਮਤ ਦਾ ਇੱਜਮਾਈ ਫੈਸਲਾ ਹੈ ਕਿ ਅੱਲ੍ਹਾ ਦੀ ਕਿਤਾਬ ਤੋਂ ਬਾਅਦ ਸਭ ਤੋਂ ਸਹੀ ਕਿਤਾਬ ਸਹੀ ਬੁਖਾਰੀ ਹੈ।
(ਅਹਸਾਨੁਲ ਫ਼ਤਾਵਾ 1/315)